

# ੧ੴ ਸ੍ਰੀ ਵਾਹਿਗੁਰੂ ਜੀ ਸਹਾਇ

## ਏਹ ਪੋਥੀ ਸੁਹਾਵੇ ਸਾਹਿਬ ਤੋਂ ਮਹੰਤ ਪਾਸੋਂ ਮਿਲੀ ਹੈ ਹਥਿ ਲਿਖਤੁ ਹੈ ਔਰ ਇਸਮੇ 81 ਸਾਖੀਆਂ ਹਨਿ ।

ਵੱਲੋਂ :

**ਜਥੇਦਾਰ ਬਾਬਾ ਪ੍ਰੀਤਮ ਸਿੰਘ ਜੀ ਕਾਰ ਸੇਵਾ ਵਾਲੇ**

ਸਿਰਸਾ (ਹਰਿਆਣਾ)

ਸਾਲ : ੨੦੧੦

!! ੧ਓ !!

ਸ੍ਰੀ ਗੁਰੂਨਾਨਕ ਦੇਵ ਜੀ ਮਹਾਰਾਜ ਕਲਜੁਗ ਦੇ ਜੀਵਾਂ ਦਾ ਉਧਾਰ ਕਰਨੇ ਵਾਸਤੇ ਸੁਲਤਾਨਪੁਰ ਤੋਂ ਪਹਿਲੀ ਉਦਾਸੀ ਵਿੱਚ ਅਨੇਕ ਜੀਵਾਂ ਦਾ ਉਧਾਰ ਕਰਦੇ ਹੋਏ ਪੰਜਾ ਸਾਹਿਬ ਤੋਂ ਚਲ ਕਰ ਸਰਸੇ ਪਹੁੰਚੇ ਔਰ ਏਥੇ ਚਿਲ੍ਹਾ ਸਾਹਿਬ ਵਿਖੇ ਚਾਲੀਸਾ ਕਟਕੇ, ਪੰਜਾਂ ਪੀਰਾਂ ਦਾ ਹੰਕਾਰ ਦੂਰ ਕੀਤਾ, ਸੱਚ ਦੇ ਰਸਤੇ ਲਾਏ, ਅਪਣੇ ਮੁਰੀਦ ਬਨਾਏ ।। ਫੇਰ ਏਥੋਂ ਚਲ ਕਰ ਕਪਲਮੁਨੀ ਰਿਸ਼ੀ ਨੂੰ ਦਰਸ਼ਨ ਦੇਣ ਵਾਸਤੇ ਕੋਲਾਇਤ ਪਹੁੰਚੇ ।। ਓਸਦੀ ਮਨੋਕਾਮਨਾ ਪੂਰੀ ਕਰਕੇ ਪੁਸ਼ਕਰ ਗਏ, ਪੁਸ਼ਕਰ ਤੋਂ ਚਲਕਰ ਸੁਹਾਵਾ ਸਾਹਿਬ ਆਏ ।। ਏਥੇ ਲਖੀ ਸ਼ਾਹ ਬਨਜਾਰੇ ਦੇ ਲਖ ਬਲਦ ਜੋ ਲਖੀ ਸ਼ਾਹ ਕੋਲਾਇਤ ਤੋਂ ਖਰੀਦ ਕਰ ਲਿਆਆ ਸੀ, ੩, ੪ ਦਿਨ ਤੋਂ ਤਿਹਾਏ ਸਨ, ਬਾਲੇ ਨੂੰ ਹੁਕਮ ਕਰਕੇ ਉਨ੍ਹਾਂ ਅਪਨੇ ਤੂੰਬੇ ਵਿਚੋਂ ਇਸ ਤਲਾ ਵਿਚੋਂ ਪਾਣੀ ਪਿਆਇਆ ਸੀ।।

!! ੧ਓ ਸ੍ਰੀ ਵਾਹਿਗੁਰੂ ਜੀ ਸਹਾਇ ॥
ਪਾਤਿਸ਼ਾਹੀ ਦਸ ੧੦ ॥
ਸਾਖੀ ਸੁਹੇਵੇ ਸਾਹਿਬ ਜੀ ਕੀ ॥
ਗੁਰਦੁਆਰੇ ਜੀ ਕੀ ਲਿਖਿਆ ਤੇ ॥

ਇਕ ਦਿਨ ਦੌਲਤਰਾਮ ਨੂੰ ਕਢਿ ਦੀਆ ਥੀ ਸੁਹੇਵੇ ਤੇ ਰਾਜਾ ਕਰਨ ਸਿੰਘ ਨੇ ॥ ਗੁੜੀ ਆਇ ਰਹਿਆ ॥ ਜੋ ਸੁਣਿਆ ਕਿ ਸਾਹੁ ਸਚੇ ਪਾਤਿਸ਼ਾਹਿ ਦਮਦਮੇ ਸਾਹਿਬ ਆਏ ਹੈਨਿ ॥ ਬਡੇ ਪੂਰਨ ਪੁਰਖ ਹੈਨਿ । ਕਰਨਿ ਕਾਰਨ ਹੈਨਿ ॥ ਉਤਾਰੀ ਲੋਕ ਹੈਨਿ । ਸੋਭਾ ਸੁਣਕੇ ਦਮਦਮੇ ਸਾਹਿਬ ਆਇਆ ਆਇ ਹਜ਼ੂਰ ਮਥਾ ਟੇਕਿਆ ॥ ਹਥ ਜੋੜ ਆਣਿ ਖੜਾ ਹੋਇਆ । ਤਾ ਬਚਨਿ ਹੋਇਆ ਦੋਲਤਰਾਮ ਤੂੰ ਕਿਸ ਮਨੋਰਥ ਆਇਆ ਹੈ॥ ਕਿਹਿਆ ਜੀ ਮੈ ਘਰਾਂ ਤੇ ਕਢ ਦਿਤਾ ਹਾਂ ਰਾਜੇ ਕਰਨ ਸਿੰਘ ਨੇ ॥ ਤੁਹਾਡੀ ਸਹਿਣ ਆਇਆ ਹਾਂ ॥ ਬਚਨ ਹੋਇਆ ਤੂੰ ਚਲ ਘਰਾਂ ਨੂੰ ਅਸੀ ਵੀ ਆਵਾਗੇ ॥ ਦੌਲਤਰਾਮੁ ਚੜ੍ਹਿ ਆਇਆ॥

ਇਤਨੇ ਨੂੰ ਡਲੇ ਬਰਾੜਿ ਦੀ ਭਾਬੀ ਹਥ ਜੋੜਿ ਕਰਿ ਖੜੀ ਹੋਈ ਬਹੁਤ ਬੇਨਤੀ ਕਰੀ॥ ਬਚਨਿ ਹੋਇਆ ਸਿਖਣੀ ਤੂੰ ਕਿਸ ਮਨੋਰਥ ਆਈ ਹੈ ॥ ਕਹਿਆ ਜੀ ਸਚੇ ਪਾਤਿਸ਼ਾਹਿ ਮੈਂ ਬੇਟੀ ਮਾਰੀ ਕਾ ਸਰਾਪੁ ਲਗਾ ਹੈ ਜੀ ॥ ਮੈਨੂੰ ਬਖਸ਼ੋ ਜੀ ॥ ਮੈਂ ਅਨੇਕ ਜਨਮ ਨਹੀ ਛੁਟਾਂਗੀ । ਤੁਸੀ ਕ੍ਰਿਪਾ ਕਰੋ ਜੀ ਬਖਸ਼ੋ ਜੀ ॥ ਸਚੇ ਪਾਤਿਸ਼ਾਹਿ ਚੁਪ ਕਰ ਗਏ ॥ ਸਿਖਣੀ ਪੁਛਿਆ ਸਿਖਾਂ ਨੂੰ ਸਿਖੋ ਸਚੇ ਪਾਤਿਸ਼ਾਹਿ ਕੇਹੜੀ ਟਹਿਲ ਪਰਿ ਦਿਆਲ ਹੁੰਦੇ ਹਨਿ । ਸਿਖ ਕਹਿਆ ਘੋੜਿਆ ਕੀ ਟਹਿਲ ਪਰਿ ਦਿਆਲ ਹੁੰਦੇ ਹੈਨਿ ॥ ਲਗੀ ਘੋੜਿਆ ਦੀ ਟਹਿਲ ਕਰਨ ॥ ਸਚੇ ਪਾਤਿਸ਼ਾਹਿ ਕੂਚਿ ਕੀਆ ॥ ਦਮਦਮੇ ਤੋ ਕਤਕ ਸੁਦੀ ਪੰਚਮੀ ਵੀਰਵਾਰ ੧੭੬੩ ਬਿਕ੍ਰਮੀ ਅਕਤੂਬਰ ੧੭੦੬ ॥ ਕੇਵਲ, ਝੰਡਾ, ਸਰਸੇ ਮੁਕਾਮ ਕੀਆ । ਖੇਡਦੇ ਚੜੇ ਖੇਡਦੇ ਖੇਡਦੇ ਇਕੁ ਪੱਜਾਵੇ ਉਪਰ ਚੜ ਗਏ ॥ ਬਚਨ ਹੋਇਆ ਸਿਖਾਂ ਨੂੰ ਸਿਖੋ ਦੇਖੋ ਤਾ ਦਖਣ ਕਿਥੇ ਹੈ ॥ ਆਪੇ ਬਾਂਹ ਪਸਾਰਕੇ ਕਹਿਆ ਅਗੇ ਨੇੜੇ ਹੀ ਹੈ ॥ ਇਤਨੇ ਸਚੇ ਪਾਤਸ਼ਾਹਿ ਦਾ ਧਿਆਨਿ ਘੋੜਿਆ ਬਲਿ ਹੋਇ ਗਇਆ ॥ ਦੇਖੇ ਤਾ ਘੋੜੇਆ ਵਿੱਚ ਸਿਖਣੀ ਫਿਰਦੀ ਹੈ । ਬਚਨ ਹੋਇਆ ਸਿਖੋ ਘੋੜਿਆ ਵੇਚ ਸਿਖਣੀ ਕੈਂ ਠਿ ਫਿਰਦੀ ਹੈ। ਬੁਲਾਵੋ ਬੁਲਾਈਆਣਿ ਹਜੂਰ ਹਥ ਜੋੜ ਖੜੀ ਹੋਈ ॥ ਬਚਨਿ ਹੋਇਆ ਸਿਖਣੀਏ ਤੂੰ ਕਿਸ ਮਨੋਰਥ ਫਿਰਦੀ ਹੈ ॥ ਕਹਿਆ ਜੀ ਸਚੇ ਪਾਤਿਸ਼ਾਹ ਮੈਨੁ ਬੇਟੀ ਮਾਰੀ ਕਾ ਸਰਾਪੁ ਲਗਿਆ ਹੈ। ਤੁਸੀ ਕ੍ਰਿਪਾ ਕਰੋ ਬਖਸ਼ੋ ਜੀ ਸਚੇ ਪਾਤਿਸ਼ਾਹ ਚੁਪ ਕਰ ਗਏ ॥ ਕੋਈ ਕੁ ਦਿਨ ਬਸੇ ਸ੍ਰਸੇ ਸਰਸੇ ਤੇ ਕੂਚ ਕੀ ਮੁਕਾਮ ਨੌਹਰਿ ਕੀਆ ॥ ਕੋਈ ਦਿਨ ਬਸੇ ਨੋਹਰਿ ਤੇ ਕੂਚ ਕੀਆ ਭਾਦਰਾ ਮੁਕਾਮ ਕੀਆ॥ ਭਾਦਰਾ ਤੇ ਕੂਚ ਕੀਆ ॥ ਸੂਰਪੁਰੇ ਸੁਹੇਵੇ ਮੁਕਾਮ ਕੀਆ ॥ ਦੌਲਤਰਾਮ ਚਾਰ ਬੇਟੇ ਲੈਕਰ ਆਣ

ਮੱਥਾ ਟੇਕਿਆ ਹਜ਼ੂਰਿ ।। ਤਬ ਬਚਨ ਹੋਇਆਂ ਦੌਲਤਰਾਮ ਤੇਰੇ ਕੈ ਬੇਟੇ ਹੈਨਿ ।। ਕਹਿਆ ਜੀ ਪੰਜ ਬੇਟੇ ਹੈਨਿ ।। ਬਚਨ ਹੋਇਆ ਪੰਜਵਾ ਕਹਾਂ ਹੈ । ਜੀ ਏਥੇ ਹੀ ਫਿਰਦਾ ਹੋਗਾ ਬਾਉਲ੍ਹਾ ਹੈ ਜੀ ।। ਤਾਂ ਬਚਨ ਹੋਇਆ ਓਹ ਬਾਵਲਾ ਨਹੀ ਸਿਆਣਾ ਹੈ । ਉਸ ਨੂੰ ਬੁਲਾਵੋ ।। ਬੁਲਾਇਆ ਆਣਿ ਹਥ ਬਨਿ ਮੱਥਾ ਟੇਕਿਆ।। ਬਚਨ ਹੋਇਆ ਇਸਕਾ ਨਾਉ ਕਿਆ ਹੈ ਕਹਿਆ ਜੀ ਇਸਕਾ ਨਾਂਉ ਬੂਲਾ ਹੈ । ਇਸ ਨੂੰ ਬੂਲਾ ਨਹੀ ਕਹਿਣਾ, ਇਸਨੂੰ ਲਾਲਸਿੰਘ ਕਹਿਣਾ । ਤੇਰੇ ਘਰ ਵਿਚ ਲਾਲ ਹੈ । ਏਹੋ ਤੇਰੇ ਦੇਸ ਦੇਸ਼ ਕਾ ਰਾਜਾ ਹੋਵੇਗਾ । ਦੌਲਤਰਾਮੁ ਪੰਜੇ ਬੇਟੇ ਲੈਕਰ ਘਰਾਂ ਨੂੰ ਗਇਆ । ਇਤਨੇ ਤ੍ਰਾਈ ਰੂਪੇ ਕਿਆ ਨੇ ਪਲੰਘ ਬੁਣਿਕੇ ਮੰਜੀ ਸਾਹਿਬ ਹਜ਼ੂਰ ਕੀਆ ।। ਸਚੇ ਪਾਤਿਸ਼ਾਹਿ ਦਿਆਲਿ ਹੋਏ ।। ਚੌਹਟ ਸਾਖੀਆ ਕੀ ਪੋਥੀ ਬਖਸ਼ੀ ਧਰਮ ਸਿੰਘ ਤੇ ਪਰਮ ਸਿੰਘ ਨੂੰ ।। ਇਤਨੇ ਸਚੇ ਪਾਤਿਸ਼ਾਹਿ ਕਾ ਧਿਆਨਿ ਘੋੜਿਆ ਵਲ ਹੋਇ ਗਇਆ । ਦੇਖਾ ਤਾ ਇਕੁ ਸਿਖਣੀ ਫਿਰਦੀ ਹੈ ।। ਬਚਨ ਹੋਇਆ ਸਿਖੋ ਘੋੜਿਆਂ ਵਿਚ ਸਿਖਣੀ ।। ਕੋਣਿ ਫਿਰਦੀ ਹੈ ਬੁਲਾਵੋ ।। ਬੁਲਾਈ ਆਣਿ ਹਜ਼ੂਰਿ ਹਥ ਬਨਿ ਬੇਨਤੀ ਕਰੀ ।। ਤਾ ਬਚਨ ਹੋਇਆ ਸਿਖਣੀਏ ਤੂੰ ਕਿਸ ਮਨੋਰਥ ਨੂੰ ਫਿਰਦੀ ਹੈ । ਕਹਿਆ ਜੀ ਮੈਨੂੰ ਬੇਟੀ ਮਾਰੀ ਕਾ ਸਰਾਪ ਲਗਿਆ ਹੈ ਜੀ।। ਤੁਸੀਂ ਕ੍ਰਿਪਾ ਕਰੋ ਜੀ ਬਖਸ਼ੋ ਜੀ ।। ਫੇਰ ਮੈਂ ਅਨੇਕ ਜਨਮ ਨਹੀਂ ਛੁਟਾਂਗੀ।। ਸਚੇ ਪਾਤਿਸ਼ਾਹਿ ਚੁਪ ਕਰ ਗਏ ਚੁਪ ਕਰ ਬਚਨ ਹੋਇਆ ਸਿਖਣੀਏ ਇਸ ਤਲਾਉ ਵਿੱਚ ਬੜ ਜਾਹਿ ।। ਸੁਧਾ ਕੱਪੜੀ ਸੁਧਾ ਜੋੜੀ ਸਿਖਣੀ ਤਲਾਉ ਵਿੱਚ ਬੜ ਗਈ।। ਜਾ ਮੁਹਿ ਜਲ ਪੈਣ ਲਗਾ ਤਾਂ ਬਚਨ ਹੋਇਆ ਸਿਖਣੀਏ ਮੁੜਿ ਆਉ ।। ਤੇਰਾ ਪਾਪ ਦੂਰਿ ਹੋਇ ਗਇਆ ਤਾ ਸਿਖਣੀ ਮੁੜ ਆਈ ।। ਫੇਰ ਬਚਨ ਹੋਇਆ ਸਿਖਾ ਨੂੰ ਸਿਖੋ ਚੋ ਸਿਖਣੀ ਨੂੰ ਸਰਾਪੁ ਲਗੇ ਬੇਟੀ ਮਾਰੀ ਕਾ ।। ਸੁਧਾ ਕੱਪੜੀ ਸੁਧਾ ਜੋੜੀ ਇਸ ਤਲਾਉ ਵਿੱਚ ਗੋਤਾ ਮਾਰੇਗਾ । ਤਨਖਾਹ ਬਖਸਾਵੇਗਾ । ਉਸਕਾ ਪਾਪ ਦੂਰਿ ਹੋ ਜਾਵੈਗਾ ।।

ਇਤਨੇ ਸਚੇ ਪਾਤਿਸ਼ਾਹਿ ਕਮਰਿਕਸਾ ਖੋਲਿਆ ।। ਛੇ ਉਂਗਲਿਆਂ ਕਾ ਸਪੋਲਿਆ ਨਿਕਲ੍ਹਕੇ ਢਹਿ ਪਇਆ ।। ਸਿਖ ਲਗੇ ਮਾਰਨੇ, ਭਜਕੇ ਜੰਡਿ ਬਿਚ ਬੜ ਗਇਆ।। ਸਿਖਾਂ ਪੁਛਿਆ ਸਚੇ ਪਾਤਿਸ਼ਾਹ ਕੀ ਭਾਣਾ ਵਰਤਿਆ ।। ਬਚਨੁ ਹੋਇਆ ਸਿਖੋ ਏਹੁ ਕਾਲ੍ਹ ਥੀ ਹਮਨੇ ਪਕੜਿਆ ਥੀ।। ਇਸ ਮਾਂਲਵੇ ਮਾਹੇ ਤੇ ।। ਉਸ ਮਾਲਵੇ ਮਾਹੇ ਛੋਡਾਂਗੇ ।। ਉਜੈਨ ਕੀ ਧਰਤੀ, ਸਾਥੋਂ ਏਥੇ ਹੀ ਛੁਟ ਗਇਆ । ਫੇਰ ਬਚਨ ਹੋਇਆ ਸਿਖਾਂ ਨੂੰ ਸਿਖੋਏਥੇ ਕਿਤੇ ਬਰਮਾ ਬੀ ਹੈ ਸੋ ਦੇਖੋ ਤਾ ਸਿਖੋ ।। ਸਿੱਖ ਲਗੇ ਦੇਖਣ ਸਾਰੇ ਫਿਰੇ ਜੰਡਾ ਬਿਚੁ ।। ਕਿੱਤੇ ਨਜਰ ਨਾ ਆਇਆ ਕਹਿਆ ਸਚੇ ਪਾਤਿਸਾਹਿ, ਕਿਤੇ ਨਜਰ ਨਹੀਂ ਆਉਦਾ ।। ਤਾਂ ਫੇਰਿ ਬਚਨੁ ਹੋਇਆ ਇਕੁ ਸਿਖ ਨੂੰ ਸਿਖਾ ਇਸ ਜੰਡ ਉਪਰ ਚੜ੍ਹਿ ਤਾਂ ਸਿਖ ਚੜ੍ਹਿ ਗਇਆ ।। ਦੇਖੇ ਤਾਂ ਇਕੁ ਛੇ ਉਂਗਲਿਆ ਕਾ ਪਿਪੁਲ ਖੜਾ ਹੈ ।। ਸਿਖੋ ਇਹ ਪਿਪੁਲ ਨਹੀਂ ਇਹੁ ਬ੍ਰਮਾ ਹੈ ।। ਬ੍ਰਹਮੇ ਦਾ ਰੂਪ ਸਭੇ ਪਿਪੁਲ ਹੈਨਿ ।। ਪਰ ਇਸ ਮੈ ਬ੍ਰਮੇ ਦੀ ਜੋਤ ਬਹੁਤੀ ਹੈ । ਕੈਸੇ

ਕਰਕੈ, ਜੈਸੇ ਉਤਾਰ ਤਾਂ ਸਭੀ ਬਿਸ਼ਨ ਭਗਵਾਨ ਕੇ ਹੀ ਹੁਏ ਹੈ ।। ਪਰ ਕ੍ਰਿਸ਼ਨ ਉਤਾਰ ਹੁਆ । ਉਸਮੇ ਬਿਸ਼ਨੁ ਭਗਵਾਨ ਕੀ ਜੋਤਿ ਬਹੁਤੀ ਥੀ ।। ਤੈਸੇ ਕਰਕੇ ਇਸਮੇ ਬਰਮੇ ਕੀ ਜੋਤਿ ਬਹੁਤੀ ਹੈ ।। ਅਰ ਏਹੁ ਜੰਡ ਰਾਖ਼ਸ ਹੈ । ਪਿਪੁਲੁ ਦੇਵਤਾ ਹੈ ।। ਇਸ ਰਾਖ਼ਸਿ ਨੂੰ ਦੇਵਤਾ ਲਕਰ ਲੇਵੇਗਾ । ਤਬ ਹਮ ਪੰਜਾਬ ਧਰਤੀ ਮੈਂਹਿ ਆਂਵੇਂਗੇ । ਖਾਲਸੇ ਕੀ ਤੇਗ ਖੜੀ ਹੋਵੈਗੀ । ਪਲੀ ਪਲੁ ਖਾਲਸੇ ਕਾ ਤੇਜ ਬਧੈਗਾ। ਚਾਰ ਖੂੰਟ ਮਹਿ ਹੋਵੈਗਾ ਖਾਲਸਾ।।

ਇਤਨੇ ਦੌਲਤਰਾਮੁ ਤੇ ਫਤੇ ਦੋਵੇਂ ਭਾਈਆਂ ਆਣਿ ਹਜੂਰ ਮਥਾ ਟੇਕਿਆ ।। ਸਚੇ ਪਾਤਿਸਾਹਿ ਪਿਆਲਾ ਕੀਤਾ ਤਾਂ ਬਚਨੁ ਹੋਇਆ ਫਤੇ ਤੂੰ ਪਿਆਲਾ ਪੀਉ ।। ਕਹਿਆ ਜੀ ਮੈਂ ਨਹੀਂ ਪੀਂਦਾ । ਨ ਉਇ ਫਤੇ ਤੂੰ ਪਿਆਲਾ ਪੀਓ ।। ਜੀ ਮੈਂ ਨਹੀਂ ਪੀਵਦਾ ਮੈਂ ਕਮਲਾ ਹੋਇ ਜਾਵਾਂਗਾ । ਫਿਰ ਬਚਨ ਹੋਇਆ ਦੌਲਤਰਾਮ ਨੂੰ ਦੋਲਤਰਾਮ ਨੇ ਪੀ ਲਿਆ ।। ਪੀਅ ਕਰਿ ਦੋਵੇਂ ਭਾਈ ਘਰਾਂ ਨੂੰ ਗਏ।। ਇਤਨੇ ਭਗਲੀ ਬੁਢੀ ਦੁਧੁ ਕਾ ਗੜਵਾ ਲੈ ਕਰਿ ਆਣਿ ਮੱਥਾ ਟੇਕਿਆ।। ਬੁਢੀ ਦੇ ਗੋਦੀ ਵਿਚ ਬਾਲਕੀ ਥੀ ।। ਬਚਨ ਹੋਇਆ ਸਿਖਣੀਏ ਏਹੁ ਬਾਲਕੀ ਤੇਰੀ ਕਿਆ ਲਗਦੀ ਹੈ। ਕਹਿਆ ਜੀ ਸਚੇ ਪਾਤਿਸ਼ਾਹਿ ਏਹੁ ਮੇਰੀ ਬੇਟੀ ।। ਬਚਨ ਹੋਆ ਸਿਖਣੀਏ ਇਸਕੇ ਦੁਹਾਦਾ ਹਮਾਰਾ ਸਿਖੁ ਪੈਦਾ ਹੋਵੇਗਾ । ਬੜਾ ਸੂਰਬੀਰ ਹੋਵੇਗਾ। ਅਗੇ ਖੜਾ ਕੋਈ ਰਹਿ ਸਕੇਗਾ ਨਹੀਂ ।। ਇਤਨੇ ਦੌਲਤਰਾਮੁ ਫਤੇ ਦੋਵੇਂ ਭਾਈ ਘਰੀ ਪਹੁੰਚੇ ।। ਲੋਕਾਂ ਕਹਿਆ ਦੋਲਤਰਾਮੁ ਪਿਆਲਾ ਪੀ ਆਇਆ ।। ਫਤੇ ਪਿਆਲਾ ਕਿਉਂ ਪੀਤਾ ਨਹੀਂ । ਫਤੇ ਕਹਿਆ ਮੈਂ ਹੁਣ ਪੀ ਆਂਵਾਦਾ ਹਾਂ ਜੀ ।। ਆਹ ਹਜੂਰ ਮਥਾ ਟੇਕਿਆ ਜੀ ਪਿਆਲਾ ਕੁਛ ਮੈਨੂੰ ਬੀ ਦੇਹੁ ।। ਪਿਆਲਾ ਤਾਂ ਦੋਲਤਰਾਮੁ ਪੀ ਗਇਆ ।। ਤਾਂ ਕਹਿਆ ਭੰਗ ਪਈ ਹੈ ਤੂੰ ਪੀ ਲੈ ।। ਕਹਿਆ ਜੀ ਭੰਗ ਦੇਉ।। ਸੋਟਾ ਸੁਨੈਹਰਾ ਸਾਫਾ ਧੋਇਕੇ ਨੁਗਦਾ ਪਾਇਕੇ ਪਿਆਇ ਦੀਆ ।। ਪੀ ਕਰ ਕਮਲਾ ਹੋਇ ਗਇਆ ਇਤਨੇ ਸਚੇ ਪਾਤਿਸਾਹਿ ਦਿਆਲ ਹੋਏ ਡਲੇ ਬਰਾੜ ਉਪਰਿ ।। ਆਓ ਡਲਿਆ ਸਾਡੇ ਨਾਲਿ ਚਲ ਤੂੰ ਦਖਣ ਨੂੰ ਤੈਨੂੰ ਦਖਣ ਦਾ ਰਾਜ ਦਿਆਂਗੇ । ਕਹਿਆ ਜੀ ਮੈਂ ਤਾਂ ਮੁਲਖ ਦਾ ਰਾਖਾ ਹਾਂ, ਮੈਨੂੰ ਏਥੇ ਹੀ ਛਡੋ ।। ਨਾ ਓਇ ਡਲਿਆ ਤੂੰ ਸਾਡੇ ਨਾਲਿ ਚਲਿ ਨੁਰੰਗਾ ਮਰ ਗਇਆ ਹੈ ।। ਦਿਲੀ ਦਾ ਤਖੁਤ ਸੁੰਨਾ ਪਇਆ ਹੈ । ਤੇਨੂੰ ਉਹ ਵੀ ਦੇਵਾਂਗੇ ।। ਤੂੰ ਸਾਡੇ ਨਾਲ ਚਲਿ ।। ਕਹਿਆ ਜੀ ਮੈਂ ਤਾਂ ਗਊਆਂ ਦਾ ਰਾਖਾ ਹਾਂ । ਮੈਨੂੰ ਏਥੇ ਹੀ ਛਡੋ ।। ਨਾ ਓਇ ਡਲਿਆ ਤੂੰ ਸਾਡੇ ਨਾਲ ਚਲੁ ।। ਜਿਥੇ ਸਾਡਾ ਮੰਜੀ ਦਾ ਥਾਉਂ ਹੋਵੈਗਾ । ਉਥੇ ਪੀੜੇ ਕਾ ਤੈਨੂੰ ਭੀ ਦੇਵਾਂਗਾ ਥਾਉਂ ।। ਮੈਂ ਤਾ ਮੁਲਖ ਦਾ ਰਾਖਾ ਹਾਂ । ਮੈਨੂੰ ਇਥੇ ਹੀ ਛਡੋ।। ਜਾਇ ਓਇ ਡਲਿਆ ਮੁਲਖੁ ਬਸਦਾ ਹੀ ਰਹੁਗਾ, ਤੂੰ ਨਹੀ ਰਵੇਗਾ । ਇਤਨੇ ਰਾਮ ਸਿੰਘ ਤੇ ਤਲੋਕ ਸਿੰਘ ਆਣਿ ਹਥ ਬਨ ਬੇਨਤੀ ਕਰੀ।। ਜੀ ਸਚੇ ਪਾਤਿਸਾਹਿ ਸਾਨੂੰ ਹੁਕਮ ਹੋਵੇ ਅਸੀ ਨਾਲ ਚਲਾਂਗੇ ਦਖਣ ਨੂੰ ।। ਬਚਨ ਹੋਇਆ, ਰਾਮ ਸਿੰਘ ਤੇ

ਤਲੋਕ ਸਿੰਘ ਬੁਆਨੂੰ ਇਥੇ ਦਾ ਰਾਜ ਬਖਸਿਆ ਹੈ ॥

ਇਤਨੇ ਰਾਤਿ ਪੈਜ ਗਈ ॥ ਡਲ੍ਹਾ, ਮਲਾ, ਘਰਬਾਰੀ ਦਰਬਾਰੀ ਤਜ ਗਏ ॥ ਸਬੇਰ ਹੋਈ ਤਾਂ ਬਚਨ ਹੋਇਆ ॥ ਏਥੇ ਦਰਬਾਰੀ, ਘਰਬਾਰੀ, ਡਲਾ, ਮਲਾ ਭੀ ਹੈ । ਇਕੁ ਮਲੰਗ ਫਕੀਰ ਬੀ ਸੰਗਤ ਸੇਤੀ ॥ ਉਸਨੇ ਕਹਿਆ ਨਾ ਦੁਬਾਰੀ, ਨਾ ਘਰਬਾਰੀ, ਨਾਂ ਡਲਾ ਨਾ ਮਲਾ ॥ ਸਾਡੇ ਏਕੁ ਅਲਾ ਹੂ ਅਲਾਹਿ

ਇਤਨੇ ਦੌਲਤਰਾਮ ਖੇਸ ਲੈਕਰ ਆਣਿ ਹਜੂਰ ਮਥਾ ਟੇਕਿਆ । ਤਾਂ ਬਚਨੁ ਹੋਇਆ ਦੌਲਤਰਾਮ ਜਿਨਾਂ ਦੇ ਖੇਸ ਤਿਨਾਂ ਦੇ ਦੇਸ ॥ ਜਾਓ ਪੰਜ ਪੀੜੀਆ ਤੇਰਾ ਰਾਜੁ ਹੋਵੇਗਾ । ਫੇਰ ਬਚਨ ਹੋਇਆ ਸਿਖਾ ਨੂੰ ਜਾਓ ਖਾਲਸਾ ਜੀ ਸੌਦਾ ਲੈ ਆਓ ਕੜਾਹਿ ਪ੍ਰਸਾਦਿ ਦੀ ਸਮਗ੍ਰੀ ਦਾ ॥ ਸਵਾ ਪੰਜ ਰੁਪਯੇ ਲੇ ਜਾਵੋ । ਚਾਰ ਆਨੇ ਸਾਹੂਕਾਰ ਨੂੰ ਬਡਿਆਈ ਦੇਂਦੇ ਆਵੋ ਪੂਰੇ ਪੰਜ ਰੁਪਯਾ ਦਾ ਸੋਦਾ ਲੇ ਆਵੋ । ਸਿਖਾਂ ਕਹਿਆਂ ਜੀ ਲੇ ਆਂਵਦੇ ਹਾਂ । ਜਾਇ ਸਾਹੂਕਾਰ ਨੂੰ ਕਹਿਆ, ਸਾਹੂਕਾਰ ਸਾਨੂੰ ਕੜਾਹਿ ਪ੍ਰਸਾਦਿ ਦੀ ਸਮਗਰੀ ਦਾ ਸੌਦਾ ਪਾਇਦੇ॥ ਚਾਰ ਆਨੇ ਅਪਨੀ ਬਡਿਆਈ ਦੇ ਰਖ ਲੈ। ਉਸਨੇ ਕਹਿਆ ਜੀ ਮੈਂ ਪਾਏ ਦਿਨਾਂ ਹਾਂ । ਸੌਹਦਾ ਪਾਇ ਦਿਤਾ, ਕਹਿਆ ਜੀ ਮੈਂ ਪੂਰੇ ਪੰਜ ਰੁਪਯਾ ਦਾ ਪਾਇਆ ਦਿਤਾ ਹੈ । ਚਾਰੇ ਆਨੇ ਅਪਣੀ ਬਡਿਆਈ ਦੇ ਰਖੁ ਲਏ ਹੈਨ ॥ ਸਿਖ ਲੈ ਕੇ ਹਜੂਰ ਆਏ ॥ ਬਚਨ ਹੋਇਆ ਸਿਖੋ ਕੈ ਰੁਪਯਾ ਦਾ ਸੌਦਾ ਆਂਦਾ ਹੈ ॥ ਸਿਖਾ ਕਹਿਆ ਜੀ ਪੂਰੇ ਪੰਜਾ ਰੁਪਯਾ ਦਾ ਸੋਦਾ ਆਂਦਾ ਹੈ ॥ ਚਾਰ ਆਨੇ ਸਾਹੁਕਾਰ ਨੂੰ ਬਡਿਆਈ ਦੇ ਦੇ ਆਏ ਹਾਂ ॥ ਤਾਂ ਬਚਨ ਹੋਇਆ ਚੌਹਾਂਕਾ ਕਿਉਂ ਆਂਦਾ ਹੈ ॥ ਬੁਲਾਵੋ ਸਾਹੂਕਾਰ ਨੂੰ ਬੁਲਾਇਆ ਆਣ ਹਜੂਰ ਖੜਾ ਹੋਇਆ॥ ਪੁਛਿਆ ਸਾਹੂਕਾਰ ਤੈ ਕੈ ਰੁਪਯੇ ਦਾ ਸੌਦਾ ਦਿਤਾ ਹੈ ॥ ਸਾਹੂਕਾਰ ਕਹਿਆ ਮੈਂ ਪੂਰੇ ਪੰਜਾ ਦਾ ਸੌਦਾ ਦਿਤਾ ਹੈ॥ ਚਾਰ ਆਨੇ ਅਪਨੀ ਬਡਿਆਈ ਦੇ ਰਖ ਲੈਏ ਹੈਨਿ ॥ ਤਾਂ ਬਚਨ ਹੋਇਆ ਚੌਹਾਂ ਕਾ ਕਿਉਂ ਦਿਤਾ ਹੈ ॥ ਸਾਹੂਕਾਰ ਹਥ ਜੋੜ ਕਰ ਚਰਨਾ ਉਪਰ ਢਹਿ ਪਇਆ ॥ ਤਨਖਾਹਿ ਲਗਾਈ ਗਿਆਰਾਂ ਗੁਨੀ ॥ ਸਿਖ ਬਣਾਇਆ ॥ ਕੜਾਹਿ ਪ੍ਰਸਾਦਿ ਬਣਾਇਕੇ॥ ਸਿਖਾਂ ਨੂੰ ਖੁਸ਼ੀ ਦਿਤੀ ਪੰਜਾਬ ਧਰਤੀ ਕੋ ਜਾਓ ॥ ਅਪਣੇ ਬਾਲਿ ਬਚੇ ਬਿਚੁ ਰਹਿਣਾ ਸਿਖੀ ਮੈਂ ਕਾਇਮੁ ਰਹਿਣਾ॥ ਸਚੇ ਪਾਤਿਸਾਹਿ ਦਖਣ ਕੋ ਸਿਧਾਰੇ ॥ ਕਤਕ ਕੇ ਪਿਛਲੇ ਪੱਖ ਕਤਕ ਵੱਦੀ ਪੰਜ ਸ਼ੁਕਰਵਾਰ ੧੭੬੩ ਬਿਕਰਮੀ ਅਕਤੂਬਰ ੧੭੦੬ ॥ ਬੋਲੋ ਭਾਈ ਜੀ ਵਾਹਿਗੁਰੂ ਜੀ ਸਾਖੀ ਪੂਰੀ ਹੋਈ ਸਤਿਕਾਰ ਮਨਣਾ ਜੋ ਪੜ੍ਹੇਗਾ ਸੁਣੇਗਾ ਪ੍ਰੇਮ ਕਰਿਕੇ ॥ ਸੋ ਗੁਰੂ ਜੀ ਸਹਾਇਤਾ ਕਰਨਗੇ ॥

!! ਸਮਾਪਤ !!

